ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਧਨੁ ਲੇਖਾਰੀ ਨਾਨਕਾ



## ਸੰਤ ਜਗਦੀਸ਼ ਸਿੰਘ ਜੀ 'ਵਰਿਆਮ'

ਸੰਨ 1938 – 2017 ਈ:

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਧਨੁ ਲੇਖਾਰੀ ਨਾਨਕਾ

## ਸੰਤ ਜਗਦੀਸ਼ ਸਿੰਘ ਜੀ 'ਵਰਿਆਮ'

ਸੰਨ 1938 – 2017 ਈ:

ਸੰਤ ਜਗਦੀਸ਼ ਸਿੰਘ ਵਰਿਆਮ ਆਪਣੀ ਜ਼ਿੰਦਗੀ ਦੇ 78 ਸਾਲ ਸਤਿਗੁਰੂ ਜੀ ਦੇ ਚਰਨਾਂ ਵਿੱਚ ਬਿਤਾ ਗਏ। ਉਹਨਾਂ ਸਤਿਗੁਰੂ ਪ੍ਰਤਾਪ ਸਿੰਘ ਸਤਿਗੁਰੂ ਜਗਜੀਤ ਸਿੰਘ ਅਤੇ ਸਤਿਗੁਰੂ ਉਦੇ ਸਿੰਘ ਦੇ ਰੱਜ-ਰੱਜ ਦਰਸ਼ਨ ਕੀਤੇ। ਉਹਨਾਂ ਦੇ ਬਚਨਾਂ ਤੇ ਫੁੱਲ ਚੜ੍ਹਾਏ ਅਤੇ ਉਹਨਾਂ ਦੀਆਂ ਬਖਸ਼ਸ਼ਾਂ ਦੇ ਪਾਤਰ ਬਣੇ । ਵਰਿਆਮ ਜੀ ਦਾ ਪਰਿਵਾਰਕ ਪਿਛੋਕੜ ਪਿੰਡ ਢੇਅ ਤਹਿਸੀਲ ਨਾਰੋਵਾਲ ਜ਼ਿਲ੍ਹਾ ਸਿਆਲਕੋਟ ਦਾ ਹੈ। ਉਥੇ ਹੀ ਉਹਨਾਂ ਨੇ 1 ਸਤੰਬਰ 1938 ਨੂੰ ਜਥੇਦਾਰ ਨੱਥਾ ਸਿੰਘ ਘਰ ਮਾਤਾ ਸਵਰਨ ਕੌਰ ਦੀ ਕੁੱਖੋਂ ਜਨਮ ਲਿਆ। ਬਚਪਨ ਵਿੱਚ ਹੀ ਉਹਨਾਂ ਨੂੰ ਨਾਮਧਾਰੀ ਦਿਵਾਨਾਂ ਵਿੱਚ ਵਿਚਰਨ ਦਾ ਮੌਕਾ ਮਿਲਿਆ। ਉਹ ਆਪ ਸ਼ੁਰੂ ਵਿੱਚ ਤਾਂ ਵਧੀਆਂ ਢੋਲਕਈਏ ਹੀ ਸਨ ਅਤੇ ਫੇਰ ਹਾਰਮੋਨੀਅਮ ਦੇ ਵਜੰਤਰੀਅਤੇ ਵਾਇਲਨ ਦੇ ਕਲਾਕਾਰ ਵੀ ਬਣੇ। ਸਤਿਗੁਰੂ ਜਗਜੀਤ ਸਿੰਘ ਦੇ ਦਸਤਾਰ ਬੰਦੀ ਮੇਲੇ ਸਮੇਂ ਹੀ ਉਹਨਾਂ ਦਾ ਅਨੰਦ ਕਾਰਜ ਬੀਬੀ ਬਖਸ਼ੀਸ਼ ਕੌਰ ਸਪੁੱਤਰੀ ਸੰਤ ਸੂਰਤ ਸਿੰਘ ਹੰਸਪਾਲ ਨਾਲ ਹੋਇਆ।

ਸੰਤ ਜਗਦੀਸ਼ ਸਿੰਘ ਨੇ ਉਹਨਾਂ ਦੇ ਗੁਣਾਂ ਵਿੱਚੋਂ ਸਮੁੱਚੇ ਪੰਥ ਦੇ ਕੰਮ ਆਉਣ ਵਾਲੇ ਗੁਣਾਂ ਨੂੰ ਉਜਾਗਰ ਕੀਤਾ। ਸੰਗਤ ਦੇ ਸਾਹਮਣੇ ਉਹ ਬਹੁਤ ਵਧੀਆ ਖਾਸ ਕਰਕੇ ਆਸਾ ਦੀ ਵਾਰ ਦਾ ਕੀਰਤਨ ਕਰਨ ਵਾਲੇ ਸਨ, ਸਟੇਜ ਤੇ ਬੋਲਣ ਸਮੇਂ ਸਰੋਤਿਆਂ ਨੂੰ ਕੀਲਣ ਵਾਲੇ ਸਨ ਅਤੇ ਆਪਣੀ ਕਲਮ ਦੀ ਛੋਹ ਨਾਲ ਲਿਖੇ ਸ਼ਬਦਾਂ ਰਾਹੀਂ ਪਾਠਕਾਂ ਦੇ ਮਨਾਂ ਵਿੱਚ ਘਰ ਕਰਨ ਵਾਲੇ ਸਨ।

ਉਹਨਾਂ ਦੀ ਪ੍ਰਤਿਭਾ ਸ਼ੁਰੂ ਵਿੱਚ ਨਾਮਧਾਰੀ ਵਿਦਿਅਕ ਜਥੇ ਦੇ ਸਰਗਰਮ ਕਾਰਕੁੰਨ ਵਜੋਂ ਸਾਹਮਣੇ ਆਈ। ਸਤਿਗੁਰੂ ਜੀ ਨੇ ਉਹਨਾਂ ਨੂੰ ਇਸ ਜਥੇ ਦੀ ਪ੍ਰਧਾਨਗੀ ਸੌਂਪੀ। ਉਹ ਜਦ 1975 ਵਿੱਚ ਵਰਿਆਮ ਪਰਚਾ ਕੱਢ ਕੇ ਪੱਤਰਕਾਰੀ ਜਗਤ ਵਿੱਚ ਆਪਣੀ ਕਲਮ ਤੇ ਸੰਪਾਦਕੀ ਦੇ ਜੌਹਰ ਵਿਖਾਉਣ ਲੱਗੇ ਤਾਂ ਪਾਠਕਾਂ ਨੂੰ ਉਹਨਾਂ ਅੰਦਰ ਕਮਾਲ ਦਾ ਪੱਤਰਕਾਰ ਦਿਸਿਆ। ਜਲੰਧਰ ਤਾਂ ਹੈ ਹੀ ਪੱਤਰਕਾਰੀ ਦੀ ਰਾਜਧਾਨੀ। ਏਥੇ ਆਪਣੀ ਪੈਰ ਜਮਾਉਣੀ ਵਰਿਆਮ ਜੀ ਦੀ ਹੀ ਹਿੰਮਤ ਸੀ। ਉਹ ਕਈ ਵਾਰ ਜਿਕਰ ਕਰਦੇ ਸਨ ਤਾਂ ਸਾਧੂ ਸਿੰਘ ਹਮਦਰਦ, ਸ਼ਾਦੀ ਸਿੰਘ ਐਮ. ਏ., ਜਗਜੀਤ ਸਿੰਘ ਅਨੰਦ, ਲਾਲਾ ਜਗਤ ਨਰਾਇਣ ਆਦਿ ਦਾ ਜਿਕਰ ਕਰਦੇ ਸਨ। ਏਥੋਂ ਤੱਕ ਕਹਿੰਦੇ ਸਨ ਕਿ ਹਮਦਰਦ ਹੁਰਾਂ ਨੇ ਉਹਨਾਂ ਨੂੰ ਇਹ ਅਲੂਣੀ ਸਿੱਲ ਚੱਟਣ ਤੋਂ ਵਰਜਿਆ ਵੀ ਪਰ ਉਹਨਾਂ ਦੇ ਅੰਦਰ ਦਾ ਜਨੂੰਨ ਸੀ ਕਿ ਉਹਨਾਂ ਨੇ ਬਾਹਰ ਦੇ ਜਗਤ ਵਿੱਚ ਨਾਮਧਾਰੀ ਪੰਥ

ਦੇ ਸ਼ਾਨਾਂਮੱਤੇ ਇਤਿਹਾਸ ਨੂੰ ਉਜਾਗਰ ਕਰਨਾ ਹੈ ਅਤੇ ਸਤਿਗੁਰੂ ਜੀ ਦੀ ਸੋਭਾ ਪ੍ਰਤੀ ਜੇ ਕੋਈ ਭੁਲੇਖਾ ਪਾਲੀ ਬੈਠਾ ਹੈ ਤਾਂ ਉਸ ਨੂੰ ਦੂਰ ਕਰਨਾ ਹੈ, ਹੋਇਆ ਵੀ ਇੰਜ ਹੀ। ਬਹੁਤ ਸਾਰੇ ਲੇਖਕ ਪੱਤਰਕਾਰ ਉਹਨਾਂ ਦੀ ਕਲਮ ਅਤੇ ਸ਼ਖਸੀਅਤ ਤੋਂ ਪ੍ਰਭਾਵਿਤ ਹੋਏ। ਸਟੇਜ ਤੇ ਬੋਲਦਿਆਂ ਵਰਿਆਮ ਸਿੰਘ ਸੰਧੂ f ਸੁਣਿਆ ਹੈ ਸਤਿਗੁਰੂ ਜਗਜੀਤ ਸਿੰਘ ਤਾਂ ਬਹੁਤ ਵੱਡੀ ਹਸਤੀ ਹਨ, ਬਹੁਤ ਮਹਾਨ ਸ਼ਖਸੀਅਤ ਹਨ ਕੋਈ ਸੰਤ ਜਗਦੀਸ਼ ਸਿੰਘ ਵਰਗਾ ਹੀ ਬਣ ਕੇ ਦਿਖਾਏ। ਸੱਚ ਮੁਚ ਜਗਦੀਸ਼ ਸਿੰਘ ਜਗਦੀਸ਼ ਸਿੰਘ ਹੀ ਸੀ। ਵਰਿਆਮ ਉਹਨਾਂ ਦੇ ਨਾਂ ਦਾ ਇੰਜ ਹੀ ਹਿੱਸਾ ਬਣ ਗਿਆ ਜਿਵੇਂ ਗੁਰਬਖਸ਼ ਸਿੰਘ ਦੇ ਨਾਂ ਦਾ ਹਿੱਸਾ ਪ੍ਰੀਤਲੜੀ ਬਣ ਗਿਆ। ਵਰਿਆਮ ਗ਼ੈਰ-ਨਾਮਧਾਰੀ ਜਗਤ ਵਿੱਚ ਨਾਮਧਾਰੀ ਪੰਥ ਦਾ ਰਾਜਦੂਤ ਸਾਬਤ ਹੋਇਆ।

ਵਰਿਆਮ ਜੀ ਨੇ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਬਹੁਤ ਸਾਰੇ ਹੋਣਹਾਰ ਬੱਚਿਆਂ ਨੂੰ ਸੰਗੀਤ ਦੇ ਵੱਖ-ਵੱਖ ਘਰਾਣਿਆਂ ਦੇ ਉਸਤਾਦਾਂ ਦੇ ਸ਼ਗਿਰਦ ਬਣਾਇਆ। ਕੋਈ ਤੰਤੀ ਸਾਜਾਂ ਵਿੱਚ ਮਾਹਿਰ ਹੋਇਆ, ਕੋਈ ਤਬਲਾ ਵਜਾਉਣ ਵਿੱਚ। ਵਰਿਆਮ ਜੀ ਦੀ ਪ੍ਰਾਪਤੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਸਨ।

ਵਰਿਆਮ ਜੀ ਨੂੰ ਨਾਮਧਾਰੀ ਦਰਬਾਰ ਦੇ ਪਹਿਲਾਂ ਸਕੱਤਰ ਤੇ ਫਿਰ ਜਨਰਲ ਸਕੱਤਰ ਦੀ ਜ਼ੁੰਮੇਵਾਰੀ ਸੌਂਪੀ ਗਈ। ਪਰ ਉਹ ਭਰੀ ਮੀਟਿੰਗ ਵਿੱਚ ਕਹਿੰਦੇ ਹੁੰਦੇ ਸਨ ਕਿ ਕੋਈ ਵੱਡਾ ਅਹੁਦਾ ਨਹੀਂ, ਕੋਈ ਅਹੁਦੇ ਨਾਲ ਵੱਡਾ ਨਹੀਂ ਹੁੰਦਾ, ਇਹ ਤਾਂ ਸਤਿਗੁਰੂ ਜੀ ਦੀ ਬਖਸ਼ਸ਼ ਹੈ, ਕਿਸੇ ਤੇ ਵੀ ਹੋ ਸਕਦੀ ਹੈ, ਕੋਈ ਵੱਡਾ ਹੋ ਸਕਦਾ ਹੈ।

ਵਰਿਆਮ ਜੀ ਜੀ ਦੀਆਂ ਬੱਚੀਆਂ ਦੇ ਘਰ ਬਣਾਉਣ ਦੀ ਲੋੜ ਪਈ ਤਾਂ ਉਹਨਾਂ ਨੂੰ ਕੋਈ ਚਿੰਤਾ ਨਹੀਂ। ਉਹਨਾਂ ਨੇ ਆਪਣੇ ਇਸ ਵਧੀਆ ਸਿੱਖ ਦੀਆਂ ਵੱਡੀਆਂ ਦੋ ਬੱਚੀਆਂ ਸ. ਗੁਰਚੈਨ ਸਿੰਘ ਫਲੋਰਾ ਦੇ ਘਰ ਅਨੰਦ ਕਾਰਜ ਕਰਕੇ ਭੇਜੀਆਂ। ਬੱਚੀਆਂ ਦੇ ਕੱਪੜੇ ਵੀ ਫਲੋਰਾ ਪਰਿਵਾਰ ਦੇ ਪਾਏ।ਕੁਲਦੀਪ ਸਿੰਘ ਫਲੋਰਾ-ਗੁਰਦਰਸ਼ਨ ਕੌਰ, ਅੰਮ੍ਰਿਤਪਾਲ ਸਿੰਘ ਫਲੋਰਾ-ਸਤਵੰਤ ਕੌਰ ਦੀਆਂ ਜੋੜੀਆਂ ਸੰਗਤ ਦੀ ਨਿਗ੍ਹਾ ਦਾ ਇਸ ਕਰਕੇ ਵੀ ਕੇਂਦਰ ਸਨ ਕਿ ਫਲੋਰਾ ਜੀ ਬੜੇ ਸਮਰੱਥ ਆਰਟੀਟੈਕਟ ਸਨ ਅਤੇ ਸਤਿਗੁਰੂ ਦੇ ਚਰਨਾਂ ਦੇ ਭੌਰੇ ਸਨ। ਤੀਜੀ ਲੜਕੀ ਡਾ. ਰਜਵੰਤ ਕੌਰ ਦਾ ਅਨੰਦ ਕਾਰਜ ਤੇਜਵੰਤ ਸਿੰਘ ਸੱਗੂ ਇੰਜੀਨੀਅਰ ਸਪੁਤਰ ਤਾਰਾ ਸਿੰਘ ਅਨਜਾਣ ਨਾਲ ਹੋਇਆ। ਤਿੰਨੇ ਪਰਵਾਰ ਬੜੇ ਸੁਖੀ ਵਸਦੇ ਹਨ ਤੇ ਵਰਿਆਮ ਜੀ ਨੂੰ ਇਹ ਸੁੱਖ ਸਤਿਗੁਰੂ ਦਾ ਦਿੱਤਾ ਹੋਇਆ ਸਮਝ ਆਉਂਦਾ ਹੈ। ਵਰਿਆਮ ਜੀ ਦੇ ਆਪਣੇ ਭੈਣ-ਭਰਾ ਸੰਤ ਨਰਾਇਣ ਸਿੰਘ ਤੇ ਬੀਬੀ ਪਰਮਜੀਤ ਕੌਰ ਹਨ। ਉਹ ਵੀ ਸੁਖੀ ਪਰਵਾਰ ਹਨ।

ਵਰਿਆਮ ਜੀ ਦਾ ਸੁੱਖ ਪੰਥ ਲਈ ਕਲਮੀ ਸੇਵਾ ਹੈ। ਉਹ ਇਹ ਸੇਵਾ ਪੰਥ ਤੱਕ ਨਹੀਂ ਰਹੀ ਸਗੋਂ ਸਾਰੇ ਸਾਹਿਤ ਜਗਤ ਵਿੱਚ ਪਛਾਣ ਕਰਾ ਚੁੱਕੀ ਹੈ। ਉਹਨਾਂ ਨੂੰ ਜਲੰਧਰ ਦੀ ਪੰਜਾਬੀ ਲੇਖਕ ਸਭਾ ਦਾ ਬੜੇ ਲੰਮੇ ਸਮੇਂ ਤੱਕ ਪ੍ਰਧਾਨ ਹੋਣ ਦਾ ਮਾਣ ਪ੍ਰਾਪਤ ਹੈ। ਉਹ ਸਭ f ਨਾਲ ਲੈ ਕੇ ਤੁਰਨ ਦੀ ਸਮਰੱਥਾ ਰੱਖਦੇ ਹਨ। ਵਰਿਆਮ ਦਾ ਦਫਤਰ ਤਾਂ ਸਾਹਿਤਕਾਰਾਂ ਦਾ ਕੇਂਦਰ ਹੀ ਰਿਹਾ ਹੈ। ਸਾਹਿਤਕਾਰ ਹੀ ਨਹੀਂ ਰਾਜਨੇਤਾ ਤੇ

ਸੰਗੀਤਕਾਰ ਵੀ ਉਹਨਾਂ ਦੀ ਨੇੜਤਾ ਵਿੱਚ ਖੁਸ਼ੀ ਮਹਿਸੂਸ ਕਰਦੇ ਸਨ। ਜਲੰਧਰ ਹਰਭਲਵ ਸੰਗੀਤ ਸੰਮੇਲਨ ਵਾਲੇ ਤਾਂ ਉਹਨਾਂ ਦੀ ਗ਼ੈਰ-ਹਾਜ਼ਰੀ f ਘਾਟ ਮਹਿਸੂਸ ਕਰਦੇ ਹਨ।

ਪੰਜਾਬ ਸਰਕਾਰ ਨੇ ਉਹਨਾਂ ਦੀਆਂ ਪੱਤਰਕਾਰੀ ਦੀਆਂ ਸੇਵਾਵਾਂ ਦਾ ਮਾਣ ਕਰਦੇ ਹੋਏ 2012 ਵਿੱਚ ਉਹਨਾਂ ਨੂੰ ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਵਜੋਂ ਸਨਮਾਨਿਤ ਕੀਤਾ। ਇਹ ਸਨਮਾਨ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਹੱਥੀਂ ਦਿੱਤਾ ਗਿਆ। ਵਰਿਆਮ ਜੀ ਨੂੰ ਪਰਿਆਵਰਨ ਦੇ ਖੇਤਰ ਵਿੱਚ ਅਤੇ ਲੰਮੇ ਸਮੇਂ ਤੋਂ ਸਾਫ-ਸੁਥਰੀ ਮਨੁੱਖੀ ਉੱਚੀਆਂ-ਸੁੱਚੀਆਂ ਕਦਰਾਂ ਕੀਮਤਾਂ ਦੀ ਧਾਰਨੀ ਪੱਤਰਕਾਰੀ ਕਰਨ ਕਰਕੇ ਬਹੁਤ ਸਾਰੀਆਂ ਹੋਰ ਸੰਸਥਾਵਾਂ ਵਲੋਂ ਸਨਮਾਨਿਤ ਕੀਤਾ ਜਾਂਦਾ ਰਿਹਾ। ਇਹਨਾਂ ਸਨਮਾਨਾਂ ਨੇ ਉਹਨਾਂ ਅੰਦਰ ਦੀ ਨਿਮਰਤਾ ਹੋਰ ਵਧਾ ਦਿੱਤੀ। ਜਦੋਂ ਉਹਨਾਂ ਨੂੰ ਸਰਦਾਰਨੀ ਜਸਪਾਲ ਕੌਰ ਟਰੱਸਟ ਦਾ ਟ੍ਰਸਟੀ ਬਣਾਇਆ ਗਿਆ ਤਾਂ ਉਹਨਾਂ ਨੇ ਇਸ ਸੰਸਥਾ ਲਈ ਆਪਣਾ ਯੋਗਦਾਨ ਪਾਉਣਾ ਸ਼ੁਰੂ ਕੀਤਾ।ਵਰਿਆਮ ਜੀ ਆਖਰੀ ਸਾਲਾਂ ਵਿੱਚ ਹਰ ਸਾਲ ਨਵੰਬਰ ਦਾ ਅੰਕ ਜਿਹੜਾ ਕਿ ਵਰਿਆਮ ਦਾ ਸਾਲਾਨਾ ਅੰਕ ਸੀ ਸਤਿਗੁਰੂ ਜਗਜੀਤ ਸਿੰਘ ਦੀ ਸੋਭਾ ਵਿੱਚ ਪ੍ਰਕਾਸ਼ਿਤ ਕਰਦੇ ਸਨ। ਅੱਜ ਤੱਕ ਦੇ ਛਪਦੇ ਅੰਕ ਇਤਿਹਾਸਿਕ ਮਹੱਤਵ ਰੱਖਦੇ ਹਨ। ਉਂਜ ਉਹ ਰੇਡੀਓ ਟੀ. ਵੀ. ਉੱਤੇ ਵੀ ਆਪਣੇ ਵਿਚਾਰ ਪੇਸ਼ ਕਰਦੇ ਸਨ। ਉਹਨਾਂ ਦੀ ਪਛਾਣ ਸ਼ੁੱਧ ਨਾਮਧਾਰੀ ਬਾਣਾ, ਨਾਮਧਾਰੀ ਖਾਣਾ ਅਤੇ ਨਾਮਧਾਰੀ ਰਹਿਤ ਮਰਯਾਦਾ ਰਹੀ।

ਸਮੇਂ ਨਾਲ ਸਰੀਰ ਕੁਝ ਢਿੱਲਾ ਹੁੰਦਾ ਗਿਆ ਤੇ ਸਤਿਗੁਰੂ ਨੂੰ ਤਾਂ ਪਤਾ ਹੀ ਸੀ ਅਸੀਂ ਹੀ ਅਨਜਾਣ ਹਾਂ। ਸਤਿਗੁਰੂ ਉਦੈ ਸਿੰਘ ਜੀ ਨੇ 2015 ਦੇ ਅੱਸੂ ਦੇ ਮੇਲੇ ਸਮੇਂ ਉਹਨਾਂ ਨੂੰ ਕਲਾਵੇ ਵਿੱਚ ਲੈ ਕੇ ਬਚਨ ਕੀਤਾ ਤੁਸੀਂ ਹੁਣ ਭੈਣੀ ਸਾਹਿਬ ਆ ਜਾਓ।" ਕਿਰਤੀ ਬੰਦੇ ਦਾ ਜੀਅ ਤਾਂ ਨਹੀਂ ਕਰਦਾ ਪਰ ਸਤਿਗੁਰੂ ਜੀ ਨੇ ਚਾਰ-ਪੰਜ ਵਾਰ ਜਦੋਂ ਆਪਣੀ ਇਛਾ ਪਰਗਟ ਕੀਤੀ ਤਾਂ ਵਰਿਆਮ ਜੀ ਸਤ ਬਚਨ ਕਹਿ ਕੇ ਨਵੰਬਰ 2015 ਵਿੱਚ ਹੀ ਭੈਣੀ ਸਾਹਿਬ ਆ ਗਏ। ਉਹਨਾਂ ਦੀ ਜੀਵਨ ਸਾਥਣ ਬੀਬੀ ਬਖਸ਼ੀਸ਼ ਕੌਰ, ਉਹਨਾਂ ਦੀ ਸਭ ਤੋਂ ਛੋਟੀ ਲੜਕੀ ਡਾ. ਸਤਵੰਤ ਕੌਰ ਘਰ ਲੁਧਿਆਣੇ ਬਿਮਾਰੀ ਕਾਰਨ ਇਲਾਜ਼ ਲਈ ਆਏ ਹੋਏ ਸਨ, ਵਰਿਆਮ ਜੀ ਸ੍ਰੀ ਭੈਣੀ ਸਾਹਿਬ। ਸ਼ੁਰੂ ਵਿੱਚ ਇੰਗਲੈਂਡ ਤੋਂ ਆਈ ਉਹਨਾਂ ਦੀ ਵੱਡੀ ਲੜਕੀ ਗੁਰਦਰਸ਼ਨ ਕੌਰ ਵੀ ਉਹਨਾਂ ਦੇ ਨਾਲ ਸੀ। ਸਤਿਗੁਰੂ ਜੀ ਨੇ ਉਹਨਾਂ ਨੂੰ ਦੋ ਸੇਵਕ ਵੀ ਦਿੱਤੇ ਹੋਏ ਸਨ। ਇੱਕ ਦਿਨ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ ਤਾਂ ਆਪ ਨੇ ਅਰਜ਼ ਕੀਤੀ ਜੀ ਹੁਣ ਵਰਿਆਮ ਨਹੀਂ ਚੱਲਦਾ ਸਤਿਗੁਰਾਂ ਬਚਨ ਕੀਤਾ, "ਇਸ ਦੀ ਚਿੰਤਾ ਨਾ ਕਰੋ ਵਰਿਆਮ ਚੱਲੇਗਾ।"

31 ਦਸੰਬਰ 2015 ਨੂੰ ਪਤਾ ਨਹੀਂ ਸਰੀਰ ਵਿੱਚ ਕਿਸ ਤਰ੍ਹਾਂ ਨੁਕਸ ਪਿਆ ਕਿ ਵਰਿਆਮ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਸ਼ੇਰਪੁਰ ਚੌਕ ਲੁਧਿਆਣਾ ਲਿਆਉਣਾ ਪਿਆ। ਆਖਰੀ ਸਵਾਸਾਂ ਤੱਕ ਉਹ ਉਥੇ ਹੀ ਰਹੇ।

ਜੇ ਕਿਸੇ ਵੇਲੇ ਸਤਿਗੁਰੂ ਉਦੇ ਸਿੰਘ ਜੀ ਨੂੰ ਡਾ. ਰਜਵੰਤ ਨੇ ਅਰਜ਼ ਕਰਨੀ ਸੱਚੇ ਪਾਤਸ਼ਾਹ ਕੀ ਹੁਕਮ ਹੈ, ਤਾਂ ਆਪ ਨੇ ਬਚਨ ਕਰਨਾ, "ਬੀਬੀ ਇਹਨਾਂ ਨੂੰ ਘਰ ਲਿਜਾਣ ਦੀ ਲੋੜ ਨਹੀਂ, ਆਖਰੀ ਸਮਾਂ ਏਥੇ ਹੀ ਆਉਣ ਦਿਓ।" ਅਤੇ ਉਹ ਆਖਰੀ ਸਮਾਂ 4 ਮਾਰਚ 2017 ਨੂੰ ਰਾਤ ਨੂੰ ਸਵਾ ਕੁ ਦਸ ਵਜੇ ਆਇਆ। ਸਤਿਗੁਰੂ ਜੀ ਨੂੰ ਅਰਜ਼ ਕਰਨ ਤੇ ਹੁਕਮ ਹੋਇਆ ਇੰਗਲੈਂਡ ਵਾਲੀਆਂ ਬੀਬੀਆਂ (ਗੁਰਦਰਸ਼ਨ ਕੌਰ-ਸਤਵੰਤ ਕੌਰ) ਦੀ ਉਡੀਕ ਕਰਨ ਦੀ ਲੋੜ ਨਹੀਂ ਸ੍ਰੀ ਭੈਣੀ ਸਾਹਿਬ (ਸੂਬਾ) ਬਲਵਿੰਦਰ ਸਿੰਘ ਝੱਲ, (ਸੇਵਕ) ਹਰਪਾਲ ਸਿੰਘ ਦੀ ਜ਼ੁੰਮੇਵਾਰੀ ਲਾ ਦਿੱਤੀ ਹੈ, ਸ੍ਰੀ ਭੈਣੀ ਸਾਹਿਬ ਹੀ ਸਸਕਾਰ ਹੋਵੇਗਾ।

5 ਮਾਰਚ ਨੂੰ ਸੰਤ ਜਗਦੀਸ਼ ਸਿੰਘ ਵਰਿਆਮ ਦਾ ਬਬਾਣ ਸ੍ਰੀ ਭੈਣੀ ਸਾਹਿਬ ਲਿਜਾਇਆ ਗਿਆ। ਓਥੇ ਪੰਥਕ ਸਨਮਾਨ ਨਾਲ ਉਹਨਾਂ ਦਾ ਸਸਕਾਰ ਕਰਨ ਦੀ ਪੂਰੀ ਤਿਆਰੀ ਸੀ। ਅੰਮ੍ਰਿਤ ਛਕਾਇਆ ਗਿਆ, ਪੰਥ ਵਲੋਂ ਉਹਨਾਂ ਦੇ ਗਲ ਵਿੱਚ ਮਾਲਾ ਅਤੇ ਉੱਤੇ ਲੋਈ ਪਾਈ ਗਈ। ਜਥੇਦਾਰ ਅਮਰੀਕ ਸਿੰਘ ਤੇ ਜਥੇਦਾਰ ਬਲਬੀਰ ਸਿੰਘ ਹੁਣਾਂ ਦੇ ਜਥੇ ਸਹਿਤ ਢੋਲਕ ਛੈਣਿਆਂ ਨਾਲ ਗੁਰਬਾਣੀ ਦੇ ਸ਼ਬਦ ਪੜ੍ਹਦਿਆਂ ਅੰਤਿਮ ਯਾਤਰਾ ਦੀ ਅਗਵਾਈ ਕੀਤੀ । ਸੂਬਾ ਝੱਲ ਨੇ ਅਰਦਾਸ ਕੀਤੀ। ਉਹਨਾਂ ਦੇ ਸਸਕਾਰ ਸਮੇਂ ਹਾਜ਼ਰ ਵੱਡੀ ਗਿਣਤੀ ਵਿੱਚ ਸੰਗਤ ਦੇ ਨਾਲ ਡਾ. ਸੁਖਦੇਵ ਸਿੰਘ ਸਰਸਾ ਪ੍ਰਧਾਨ ਪੰਜਾਬੀ ਲੇਖਕ ਅਕੈਡਮੀ ਪੰਜਾਬ, ਡਾ. ਵਰਿਆਮ ਸਿੰਘ ਸੰਧੂ, ਸੂਬਾ ਹਰਭਜਨ ਸਿੰਘ, ਸੂਬਾ ਕੁਲਦੀਪ ਸਿੰਘ ਚਾਨਾ ਯੂ. ਕੇ., ਸੁਰਿੰਦਰ ਸਿੰਘ ਨਾਮਧਾਰੀ, ਗਿਆਨੀ ਜੁਗਿੰਦਰ ਸਿੰਘ, ਮਾਸਟਰ ਦਰਸ਼ਨ ਸਿੰਘ, ਤਰਲੋਚਨ ਸਿੰਘ ਮਠਾੜੂ ਅਤੇ ਤਾਰਾ ਸਿੰਘ ਅਨਜਾਣ ਆਦਿ ਹਾਜ਼ਰ ਸਨ। ਸਸਕਾਰ ਤੋਂ ਬਾਅਦ ਭਸਮ 6 ਮਾਰਚ ਨੂੰ ਨੀਲੋਂ ਨਹਿਰ ਵਿੱਚ ਜਲ ਪ੍ਰਵਾਹ ਕੀਤੀ ਗਈ। 11 ਮਾਰਚ ਦਾ ਉਹਨਾਂ ਨਮਿਤ ਹੋ ਰਿਹਾ ਮੇਲਾ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਹੀ ਪੰਥ ਵਲੋਂ ਮੇਲਾ ਹੈ।

ਸੰਤ ਜਗਦੀਸ਼ ਸਿੰਘ ਜੀ ਵਰਿਆਮ ਗੁਰੂ ਜੱਸ ਲਿਖਦਿਆਂ ਆਪਣਾ ਜੀਵਨ ਸਫਲਾ ਕਰਕੇ ਗੁਰੂ ਚਰਨਾਂ ਵਿੱਚ ਸਮਾ ਗਏ । ਅਜਿਹੇ ਗੁਰਸਿੱਖਾਂ ਨੂੰ ਗੁਰਬਾਣੀ ਵਿੱਚ ਧੰਨਤਾ ਯੋਗ ਲਿਖਿਆ ਹੈ।

ਧਨੁ ਲੇਖਾਰੀ ਨਾਨਕਾ ਪਿਆਰੇ
ਸਾਚੁ ਲਿਖੇ ਉਰਿ ਧਾਰਿ॥

ਤਾਰਾ ਸਿੰਘ 'ਅਨਜਾਣ'



# ਵਰਿਆਮ : ਮਾਂ ਬੋਲੀ ਦਾ ਸ਼ਿੰਦਾ ਪੁੱਤਰ

ਡਾ: ਨਿਰਮਲ ਸਿੰਘ (ਮੋਢੀ ਪੰਜਾਬੀ ਸੱਥ'ਲਾਂਬੜਾ')

ਜਗਦੀਸ਼ ਸਿੰਘ ਵਰਿਆਮ ਸਾਹਿਤ,ਸੱਭਿਆਚਾਰ ਧਰਮ ਤੇ ਵਾਤਾਵਰਣ ਦਾ ਸੁਚੱਜਾ ਸੁਮੇਲ ਸਾਡੀ ਮਾਂ ਬੋਲੀ ਦਾ ਛਿੰਦਾ ਤੇ ਸੂਰਬੀਰ ਪੁੱਤਰ ਸੀ।ਇਹ ਨਾਂ ਤੇ ਭਾਵੇਂ ਸਾਡੀ ਰਹਿਤਲ ਵਿੱਚ ਸਦੀਆਂ ਤੋਂ ਨਿਡਰ,ਨਿਧੜਕ ਤੇ ਯੋਧੇ ਦੇ ਅਰਥਾਂ ਵਿੱਚ ਵਰਤੀਂਦਾ ਆ ਰਿਹਾ ਏ ਪਰ ਸਾਡੇ ਦੌਰ ਵਿੱਚ ਸੰਤ ਜਗਦੀਸ਼ ਸਿੰਘ ਵਰਿਆਮ ਅਤੇ 'ਵਰਿਆਮ' ਇੰਝ ਘਿਓ ਖਿਚੜੀ ਹੋ ਗਏ ਸੀ ਜਿਵੇਂ ਇੱਕ ਨੂੰ ਦੂਜੇ ਨਾਲੋਂ ਨਿੱਖੜਨਾਂ ਸੰਭਵ ਹੀ ਨਹੀਂ ਸੀ। ਇਹਨਾ ਨੇ ਆਪਣੇ ਨਾਮ ਦੀ ਲੱਜ ਪਾਲ਼ੀ,ਮਾਅਰਕੇ ਮਾਰੇ,ਮੰਜ਼ਲਾਂ ਤਹਿ ਕੀਤੀਆਂ,ਮੱਲਾਂ ਮਾਰ ਕੇ ਆਪਣਾ ਨਵੇਕਲਾ ਸਥਾਨ,ਵੱਖਰੀ ਦਿੱਖ ਤੇ ਨਿਵੇਕਲੀ ਹੋਂਦ ਬਣਾ ਲਈ ਸੀ। ਰਸਾਲਾ! ਤੇ ਉਹ ਵੀ ਪੰਜਾਬੀ ਦਾ ਕੱਢਣਾਂ, ਘਰ ਫੂਕ ਤਮਾਸ਼ਾ ਆਖਿਆ ਜਾਂਦਾ ਹੈ। ਨਿਰੰਤਰ ਜਾਰੀ ਰੱਖਣਾ ਆਪਣੇ ਆਪ ਵਿੱਚ ਹੀ ਵਰਿਆਮਗੀ ਅਤੇ ਬਹਾਦਰੀ ਵਾਲਾ ਕਾਰਨਾਮਾ ਹੈ।

ਸੰਤ ਜਗਦੀਸ਼ ਸਿੰਘ ਵਰਿਆਮ ਨਾਮਧਾਰੀ ਪੰਥ ਦੀ ਨਾਮਵਰ ਹਸਤੀ ਅਤੇ ਅਹਿਮ ਕਾਰਕੁੰਨ ਸਨ।ਸਾਡੇ ਆਕੀਦਿਆਂ ਦੇ ਅਨੇਕਾਂ ਵਖਰੇਵੇਂ ਹੋਣ ਦੇ ਬਾਵਜੂਦ ਉਹਨਾਂ ਦੀ ਮਿਕਨਾਤੀਸੀ ਸਖਸ਼ੀਅਤ ਅੱਗੇ ਸਾਡਾ ਸਿਰ ਬਦੋਬਦੀ ਝੁਕ ਜਾਂਦਾ ਸੀ। ਇਸ ਅਦਬ ਸਤਿਕਾਰ ਦੀ ਵੱਡੀ ਵਜ੍ਹਾ ਉਹਨਾਂ ਦਾ ਮਿੱਠ ਬੋਲੜਾ ਸੁਭਾਅ,ਗੁਣਾ ਦੀ ਗੁਥਲੀ ਵਾਲੇ ਵੀਚਾਰ ਅਤੇ ਹਮੇਸ਼ਾਂ ਹੀ ਮੁਸਕੁਰਾਹਟਾਂ ਵੰਡਦਾ ਨੂਰਾਨੀ ਚੇਹਰਾ ਤਾਂ ਹੈ ਈ ਸੀ ਤੇ ਉੱਤੋਂ " ਵਰਿਆਮ" ਨੇ ਸੋਨੇ ਤੇ ਸੁਹਾਗੇ ਵਾਲਾ ਕਾਰਜ ਨਿਭਾਇਆ। ਆਦਿ ਗੁਰੂ ਬਾਬੇ ਨਾਨਕ ਦੇ ਕਾਦਰ ਦੀ ਕੁਦਰਤ ਨਾਲ ਏਕਤਾ ਨੂੰ ਜੇ ਕਿਸੇ ਨਾਨਕ ਨਾਮ ਲੇਵਾ ਪੰਥ ਨੇ ਦਿਲੋਂ,ਮਨੋਂ ਗਰਹਿਣ ਕੀਤਾ ਏ ਤੇ ਉਹ ਨਾਮਧਾਰੀ ਪੰਥ ਤੋਂ ਬਿਨਾਂ ਹੋਰ ਕੋਈ ਨਹੀਂ।ਸਹਿਜ ਦਾ ਸੰਕਪਲ, ਵਾਤਾਵਰਣ ਦੀ ਸਾਂਭ ਸੰਭਾਲ,ਸੰਗੀਤ ਦੀ ਸ਼ੁੱਧਤਾਈ ਅਤੇ ਸਭ ਤੋਂ ਵੱਧ ਸਾਦਗੀ ਵਾਲੀ ਜੀਵਨ ਸ਼ੈਲੀ ਸੰਤ ਜਗਦੀਸ਼ ਸਿੰਘ ਹੋਰਾਂ ਨੂੰ ਖੁਦ ਤੇ ਵਿਰਾਸਤ ਵਿੱਚ ਮਿਲੀ ਹੀ ਸੀ,ਉਹਨਾਂ "ਵਰਿਆਮ" ਦੇ ਪੰਨਿਆਂ ਰਾਹੀਂ ਲਗਾਤਾਰ ਇਹਨਾਂ ਅਨਮੋਲ ਦਾਤਾਂ ਦੇ ਖੁੱਲੇ ਗੱਫੇ ਪਾਠਕਾਂ-ਸੰਗਤਾਂ ਨੂੰ ਵੀ ਵਰਤਾਏ ।



# ਆਪਣੀ ਹੀ ਧੁੰਨ ਵਿੱਚ ਵਿਚਰਨ ਵਾਲੀ ਸਖਸ਼ੀਅਤ, 'ਜਗਦੀਸ਼ ਸਿੰਘ ਵਰਿਆਮ'

ਸਤਨਾਮ ਸਿੰਘ 'ਮਾਣਕ' (ਉੱਘੇ ਪੰਜਾਬੀ ਪੱਤਰਕਾਰ)

ਸਰਦਾਰ ਜਗਦੀਸ਼ ਸਿੰਘ ਵਰਿਆਮ ਨੇ ਆਪਣੇ ਲਈ ਇੱਕ ਨਿਵੇਕਲਾ ਰਾਹ ਚੁਣਿਆ ਤੇ ਫਿਰ ਅਡੋਲ ਰਹਿ ਕੇ ਲਗਾਤਾਰ ਇਸ ਰਾਹ ਤੇ ਤੁਰਦਾ ਗਿਆ। ਇਸ ਰਸਤੇ ਤੇ ਤੁਰਦਿਆਂ ਉਸਨੇ ਆਪਣੇ ਪਰਚੇ ਵਰਿਆਮ ਨਾਲ ਜੀਵਨ ਦੇ ਆਖਰੀ ਸਾਹਾਂ ਤੱਕ ਨਿਭਾਈ। ਅੱਜ ਪੂਰੀ ਪੰਜਾਬੀ ਦੁਨੀਆਂ ਵਿੱਚ ਉਸਦੀ ਅਤੇ ਉਸ ਦੇ ਵਰਿਆਮ ਦੀ ਆਪਣੀ ਅਲੱਗ ਪਹਿਚਾਣ ਹੈ। ਬਹੁਤ ਘੱਟ ਵਿਅਕਤੀ ਇਸ ਮੁਕਾਮ ਤਕ ਪਹੁੰਚਦੇ ਹਨ, ਜਦੋਂ ਉਹ ਤੇ ਉਹਨਾਂ ਦੀ ਸਿਰਜਨਾਂ ਇੱਕ ਦੂਜੇ ਵਿੱਚ ਅਭੇਦ ਹੋ ਕੇ ਇੱਕ ਰੂਪ ਹੋ ਜਾਂਦੇ ਹਨ। ਬਿਨਾਂ ਸ਼ੱਕ ਜਗਦੀਸ਼ ਸਿੰਘ ਵਰਿਆਮ ਅਤੇ ਉਹਨਾਂ ਦਾ ਰਸਾਲਾ ਵਰਿਆਮ ਇਸ ਮੁਕਾਮ ਤੱਕ ਪਹੁੰਚੇ ਹਨ।

ਆਪਣੇ ਰਸਾਲੇ ਰਾਹੀਂ ਜਿੱਥੇ ਉਹਨਾਂ ਨੇ ਧਾਰਮਿਕ ਤੌਰ ਤੇ ਨਾਮਧਾਰੀ ਸੰਪਰਦਾ ਦੀ ਸੇਵਾ ਕੀਤੀ ਹੈ,ਨਾਮਧਾਰੀ ਸੰਪਰਦਾ ਦੇ ਵਿਚਾਰਾਂ ਅਤੇ ਸਰਗਰਮੀਆਂ ਨੂੰ ਲੋਕਾਂ ਤੱਕ ਪਹੁੰਚਾਇਆ ਹੈ,ਉਥੇ ਉਹਨਾਂ ਨੇ ਪੰਜਾਬੀ ਸਾਹਿਤ ਦੇ ਸੱਭਿਆਚਾਰ ਦੀ ਵੀ ਨਿਰੰਤਰ ਸੇਵਾ ਕੀਤੀ ਹੈ। ਬਹੁਤ ਸਾਰੇ ਨਾਮੀ ਪੰਜਾਬੀ ਲੇਖਕਾਂ ਨੇ ਵਰਿਆਮ ਦੇ ਕਾਲਮਾਂ ਤੋਂ ਆਪਣਾਂ ਸਾਹਿਤਕ ਸਫਰ ਸ਼ੁਰੂ ਕੀਤਾ ਹੈ। ਅੱਜ ਪੰਜਾਬੀ ਪੱਤਰਕਾਰੀ ਦੇ ਆਕਾਸ਼ ਤੇ ਚਮਕਦੇ ਸਿਤਾਰਿਆਂ ਵਿੱਚੋਂ ਕੁਝ ਸਿਤਾਰੇ ਅਜਿਹੇ ਵੀ ਹਨ ਜਿਹਨਾਂ ਨੂੰ ਕੁਝ ਨਾ ਕੁਝ ਚਮਕ ਵਰਿਆਮ ਤੋਂ ਵੀ ਮਿਲੀ ਹੈ। ਵਰਿਆਮ ਨੇ ਉਹਨਾਂ ਨੂੰ ਰਾਹ ਦਿਖਾਇਆ ਹੈ ਅਤੇ ਉਂਗਲੀ ਫੜ ਕੇ ਤੁਰਨਾਂ ਸਿਖਾਇਆ ਹੈ। ਇਸ ਲਈ ਪੰਜਾਬੀ ਸਾਹਿਤ ਵਿੱਚ ਤੇ ਪੰਜਾਬੀ ਪੱਤਰਕਾਰੀ ਵਿੱਚ ਸ. ਜਗਦੀਸ਼ ਸਿੰਘ ਵਰਿਆਮ ਦਾ ਨਿੱਗਰ ਯੋਗਦਾਨ ਹੈ।

ਇੱਕ ਵਿਅਕਤੀ, ਇੱਕ ਸਖਸ਼ੀਅਤ ਵਜੋਂ ਜਦੋਂ ਮੈਂ ਜਗਦੀਸ਼ ਸਿੰਘ ਵਰਿਆਮ ਵੱਲ ਦੇਖਦਾ ਸਾਂ ਤਾਂ ਉਹ ਮੈਨੂੰ ਬੜੇ ਸੰਤੁਲਿਤ ਸੋਚ ਵਾਲੇ ਵਿਅਕਤੀ ਨਜ਼ਰ ਆਉਂਦੇ ਸਨ। ਤਨਾਅ ਤੇ ਟਕਰਾਅ ਵਾਲੇ ਮਹੌਲ ਵਿੱਚ ਵੀ ਉਹ ਆਪਣਾਂ ਸੰਤੁਲਿਨ ਕਾਇਮ ਰੱਖਦੇ ਸਨ। ਮੰਚ ਤੇ ਬੋਲਣ ਸਮੇਂ ਅਤੇ ਲਿਖਣ ਸਮੇਂ ਵੀ ਉਹਨਾਂ ਦਾ ਇਹ ਠਰ੍ਹੰਮਾ ਤੇ ਤਹੱਲਮ ਕਾਇਮ ਰਹਿੰਦਾ ਸੀ। ਜੋ ਕੁਝ ਉਹ ਕਹਿਣਾਂ ਚਾਹੁੰਦੇ ਸਨ, ਕਹਿ ਵੀ ਦੇਂਦੇ ਸਨ ਅਤੇ ਜੋ ਕੁਛ ਲਿਖਣਾਂ ਹੁੰਦਾ ਸੀ, ਉਹ ਲਿਖ ਵੀ ਦੇਂਦੇ ਸਨ। ਪਰ ਇਹ ਦੋਵੇਂ ਕਾਰਜ ਕਰਦੇ ਹੋਏ ਸ਼ਬਦਾਂ ਦੀ ਅਜਿਹੀ ਚੋਣ ਕਰਦੇ ਸਨ ਕਿ ਗੱਲ ਹਰ ਇੱਕ ਦੇ ਗਲ਼ੇ ਤੋਂ ਹੇਠਾਂ ਉਤਰਦੀ ਜਾਂਦੀ ਸੀ। ਇਸ ਸਬੰਧ ਵਿੱਚ ਮੈਂ ਉਹਨਾਂ ਤੋਂ ਬਹੁਤ ਕੁਝ ਸਿੱਖਣ ਦੀ ਕੋਸ਼ਿਸ਼ ਕਰਦਾ ਰਿਹਾ ਹਾਂ।



ਸੰਤ ਜਗਦੀਸ਼ ਸਿੰਘ ਜੀ ਵਰਿਆਮ ਆਪਣੀ ਧਰਮ-ਪਤਨੀ ਬੀਬੀ ਬਖਸ਼ੀਸ਼ ਕੌਰ ਜੀ ਨਾਲ



ਸੰਤ ਜਗਦੀਸ਼ ਸਿੰਘ ਜੀ ਵਰਿਆਮ ਸ਼੍ਰੀ ਇੰਦਰ ਕੁਮਾਰ ਗੁਜਰਾਲ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ

# ਮੇਰੇ ਚੇਤੇ ਦੀ ਚੰਗੇਰ ਵਿਚਲਾ 'ਵਰਿਆਮ'

ਸਵ:ਜਗਜੀਤ ਸਿੰਘ ਅਨੰਦ

ਜਦੋਂ ਮਾਸਕ ਵਰਿਆਮ ਨੇ ਸੰਸਾਰ ਉੱਤੇ ਅੱਖ ਖੋਲੀ ਉਦੋਂ ਤੱਕ ਮੇਰੀ ਸਾਂਝ ਸਰਦਾਰ ਜਗਦੀਸ਼ ਸਿੰਘ ਵਰਿਆਮ ਨਾਲ ਨਿੱਝੀ ਨੇੜਤਾ ਵਿੱਚ ਬਦਲ ਚੁੱਕੀ ਸੀ। ਮੇਰਾ ਸਬੰਧ ਨਾਮਧਾਰੀ ਸੰਪਰਦਾ ਦੇ ਸਪਤਾਹਿਕ ਸਤਿਜੁਗ ਨਾਲ ਵੀ ਰਿਹਾ ਸੀ ਅਤੇ ਨਵਾਂ ਹਿੰਦੁਸਤਾਨ ਨਾਲ ਵੀ,ਜਿਹੜਾ ਇੱਕ ਸਮੇਂ ਦੈਨਿਕ ਪਰਚੇ ਵਜੋਂ ਵੀ ਛਪਦਾ ਰਿਹਾ। ਪਰ ਵਰਿਆਮ ਨੇ ਜਗਦੀਸ਼ ਸਿੰਘ ਦੇ ਨਾਂ ਨਾਲ ਆਪਣਾ ਅਨਿੱਖੜਵਾਂ ਰਿਸ਼ਤਾ ਜੋੜ ਕੇ ਅਜਿਹੀਆਂ ਉਚਾਣਾਂ ਛੋਹੀਆਂ ਕਿ ਨਾਮਧਾਰੀ ਸਤਿਗੁਰੂ ਜੀ ਦੀ ਕਿਰਪਾ ਦਾ ਪਾਤਰ ਰਹਿੰਦੇ ਹੋਏ ਵੀ ਉਹ ਪੰਜਾਬੀ ਸਾਹਿਤ ਜਗਤ ਵਿੱਚ ਆਪਣੀ ਨਿਵੇਕਲੀ ਪਛਾਣ ਬਣਾ ਗਿਆ।ਇਸ ਦੀ ਸਾਹਿਤਕ ਦੇਣ ਦਾ ਮੁਲੰਕਣ ਤਾਂ ਹੋਰ ਪਾਠਕ ਤੇ ਪ੍ਰੀਤਵਾਨ ਵੀ ਕਰਦੇ ਹਨ ਪਰ ਮੈਂ ਤਾਂ ਵਰਿਆਮ ਨੂੰ ਕੱਢਣ ਵਿੱਚ ਜਗਦੀਸ਼ ਸਿੰਘ ਦੀ ਲਗਨ ਤੇ ਘਾਲਣਾ ਦੇ ਨਾਲ ਨਾਲ ਉਹਨਾਂ ਦੀ ਪੰਜਾਬੀ ਲੇਖਕ ਸਭਾ ਜਲੰਧਰ ਨੂੰ ਦੇਣ ਦਾ ਵੀ ਦਿਲੋਂ ਕਦਰਦਾਨ ਹਾਂ।

# ਸਾਰਥਕ ਜਿੰਦਗੀ ਦਾ ਪ੍ਰਤੀਕ:ਜਗਦੀਸ਼ ਸਿੰਘ ਵਰਿਆਮ

ਨਿਰੰਜਨ ਸਿੰਘ ਸਾਥੀ

ਕਈ ਸਾਲ ਪਹਿਲਾਂ ਦੀ ਗਲ ਹੈ ਕਿ ਮੇਰੀ ਨਜ਼ਰ ਰਸਾਲੇ ਵਰਿਆਮ ਉੱਤੇ ਪਈ, ਸੋਚਿਆ,ਸ਼ਾਇਦ ਖਿਡਾਰੀਆਂ,ਪਹਿਲਵਾਨਾਂ ਦਾ ਕੋਈ ਮੈਗਜ਼ੀਨ ਹੋਏਗਾ।ਪਰ ਵਰਿਆਮ ਨੂੰ ਅੰਦਰੋਂ ਵੇਖ ਕੇ ਪਤਾ ਲੱਗਾ ਕਿ ਇਹ ਅਖਾੜੇ ਦੇ ਪਹਿਲਵਾਨਾ ਵਾਲਾ ਵਰਿਆਮ ਨਹੀਂ ਸਗੋਂ ਸੋਚ ਦੇ ਖੇਤਰ ਵਿੱਚ ਜੂਝਣ ਵਾਲੇ ਸੂਰਮਿਆਂ ਦਾ ਵਰਿਆਮ ਹੈ,ਜਿਵੇਂ ਗੁਰੂ ਅਮਰਦਾਸ ਜੀ ਨੇ ਕਿਹਾ ਹੈ,

' ਨਾਨਕ ਸੋ ਸੂਰਾ ਵਰਿਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥'

ਗੁਰੂ ਸਾਹਿਬਾਨ ਨੇ ਭਾਰਤੀ ਸੱਭਿਆਚਾਰ ਨੂੰ ਇਹ ਸੰਕਲਪ ਦਿੱਤਾ ਕਿ ਕੇਵਲ ਰਣ ਖੇਤਰ ਵਿੱਚ ਜੂਝਣ ਵਾਲੇ ਹੀ ਸੂਰਮੇ ਨਹੀਂ ਹੁੰਦੇ,ਸਗੋਂ ਮਨ ਖੇਤਰ ਦੇ ਸੰਗਰਾਮੀਏ ਵੀ ਜੋ ਮਾਨਵ ਜਾਤੀ ਨੂੰ ਨਵੀਆਂ ਸੋਚਾਂ,ਨਵੇਂ ਰਾਹ ਅਤੇ ਨਵੀਆਂ ਮੰਜਲਾਂ ਦੀ ਟੋਹ ਦੇਂਦੇ ਹਨ,ਉਹ ਵੀ ਘੁਲਾਟੀਏ ਤੇ ਵਰਿਆਮ ਹੁੰਦੇ ਹਨ।ਵਰਿਆਮ ਦੇ ਬਾਨੀ ਸ ਜਗਦੀਸ਼ ਸਿੰਘ ਨੂੰ ਨਾਮਧਾਰੀ ਸੰਪਰਦਾਇ ਤੋਂ ਇਲਾਵਾ ਸਾਹਿਤਕਾਰਾਂ,ਸ਼ਾਇਰਾਂ ਅਤੇ ਸੰਗੀਤਕਾਰਾਂ ਦੀ ਸੰਗਤ ਬਹੁਤ ਪਿਆਰੀ ਸੀ।ਇਹ ਚੀਜਾਂ ਪੰਜਾਬੀ ਸੱਭਿਆਚਾਰ ਦਾ ਅਨਿੱਖੜਵਾਂ ਅੰਗ ਹਨ।ਇਸ ਲਈ ਵਰਿਆਮ ਵਿੱਚ ਸਾਹਿਤ ਅਤੇ ਸੱਭਿਆਚਾਰ ਨਾਲ ਸਬੰਧਿਤ ਬਹੁਤ ਸਾਰਥਕ ਸਮੱਗਰੀ ਪ੍ਰਕਾਸ਼ਤ ਹੁੰਦੀ ਹੈ।

ਮਾਸਕ ਵਰਿਆਮ ਦਾ ਸੁਭਾਅ ਆਪਣੇ ਸੰਪਾਦਕ ਸ ਜਗਦੀਸ਼ ਸਿੰਘ ਵਰਗਾ ਹੀ ਸਾਊ,ਸਾਦਾ,ਸੁਹਿਰਦ,ਸੰਤੁਲਿਤ,ਮਿੱਠ ਬੋਲੜਾ ਅਤੇ ਕੋਮਲ ਕਲਾਵਾਂ ਨੂੰ ਸਮਰਪਿਤ ਹੈ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਪੰਨਵ ਪਰਿਵਾਰ ਦੁਆਰਾ ਸ਼ਹੀਦ ਲਹਿਣਾ ਸਿੰਘ ਸਨਮਾਨ ਪ੍ਰਾਪਤ ਕਰਦੇ ਹੋਏ ਵਰਿਆਮ ਜੀ



ਮਾਤਾ ਚੰਦ ਕੋਰ ਜੀ ਸੰਤ ਜਗਦੀਸ਼ ਸਿੰਘ ਵਰਿਆਮ ਜੀ ਦੇ ਪਰਿਵਾਰ ਨਾਲ



ਸੰਤ ਜਗਦੀਸ਼ ਸਿੰਘ ਜੀ ਵਰਿਆਮ ਸ਼੍ਰੀ ਵਿਜੇ ਚੋਪੜਾ ਜੀ 'ਪੰਜਾਬ ਕੇਸਰੀ' ਤੋਂ ਸਨਮਾਨ ਪ੍ਰਾਪਤ ਕਰਦੇ ਹੋਏ



ਸੰਤ ਜਗਦੀਸ਼ ਸਿੰਘ ਜੀ ਵਰਿਆਮ ਸੰਗੀਤਕਾਰਾਂ ਨਾਲ



ਸੰਤ ਜਗਦੀਸ਼ ਸਿੰਘ ਜੀ ਵਰਿਆਮ ਜਥੇਦਾਰ ਸੇਵਾ ਸਿੰਘ ਜੀ ਦੇ ਨਾਲ



ਸੰਤ ਜਗਦੀਸ਼ ਸਿੰਘ ਜੀ ਵਰਿਆਮ ਕਵੀਆਂ ਅਤੇ ਲਿਖਾਰੀਆਂ ਦੇ ਨਾਲ

ਸੰਤ ਜਗਦੀਸ਼ ਸਿੰਘ ਜੀ ਵਰਿਆਮ ਦੀਆਂ ਕੁਝ ਝਲਕੀਆਂ




ਸੰਤ ਜਗਦੀਸ਼ ਸਿੰਘ ਜੀ ਵਰਿਆਮ ਸੰਤ ਬਲਬੀਰ ਸਿੰਘ ਜੀ ਸੀਚੇਵਾਲ ਤੋਂ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ

# ਰੱਬ ਵਰਗਾ ਬੰਦਾ

ਡਾ"ਵਰਿਆਮ ਸਿੰਘ ਸੰਧੂ

ਜਗਦੀਸ਼ ਸਿੰਘ ਨਾਲ ਮੇਰਾ ਪਹਿਲੀ ਨਜ਼ਰ ਦਾ ਪ੍ਰੇਮ ਸੀ।ਇਹ ਉਦੋਂ ਤੋਂ ਸੀ ਜਦੋਂ ਉਹ ਅਜੇ 'ਵਰਿਆਮ' ਨਹੀਂ ਸੀ ਹੁੰਦਾ।ਅੱਠਵੇਂ ਦਹਾਕੇ ਦੇ ਪਹਿਲੇ ਅੱਧ ਵਿੱਚ ਕਿਸੇ ਸਾਹਿਤਕ ਕਾਨਫਰੰਸ ਮੌਕੇ ਉਹ ਮੈਨੂੰ ਦੇਸ਼ ਭਗਤ ਯਾਦਗਾਰ ਹਾਲ ਵਿੱਚ ਮਿਲਿਆ ਸੀ। ਘੱਟ ਲੰਮੀ ਦਾੜ੍ਹੀ ਕਾਲੇ ਰੰਗ ਦੀ,ਸਫੈਦ ਨਾਮਧਾਰੀ ਬਸਤਰ,ਐਨਕਾਂ ਦੇ ਪਿੱਛੇ ਬੁੱਲਾਂ ਵਾਂਗ ਮੁਸਕਰਾਉਂਦੀਆਂ ਅੱਖਾਂ,ਬਸ ਏਨਾ ਕੁ ਹੀ ਯਾਦ ਹੈ।ਇੱਕ ਦੂਸਰੇ ਦੀ ਖੈਰ ਸੁੱਖ ਪੁੱਛੀ,ਤੇ ਬੱਸ,ਪਰ ਮਿਲਦਿਆਂ ਹੀ ਮੈਨੂੰ ਲੱਗਾ ਸੀ ਕਿ ਇਹ ਬੰਦਾ ਆਪਣਾ ਹੈ। ਇਸ ਆਪਣੇ ਬੰਦੇ ਦੀ ਅਪਣੱਤ ਨੇ ਮੇਰੇ ਜਲੰਧਰ ਆਉਣ ਤੇ ਮੈਨੂੰ ਖਿੱਚ ਲਿਆ।

ਜਦੋਂ ਉਸ ਨੇ 'ਵਰਿਆਮ' ਮਾਸਿਕ ਪੱਤਰ ਸ਼ੁਰੂ ਕੀਤਾ ਤਾਂ ਛੇਤੀ ਹੀ ਐਮਰਜੈਂਸੀ ਲੱਗ ਗਈ।ਸੈਂਸਰ ਵਾਲੇ ਸਰਕਾਰੀ ਬੰਦਿਆਂ ਨੇ ਉਸ ਨੂੰ ਬਚੇ ਰਹਿਣ ਦੀ ਸਲਾਹ ਦਿੱਤੀ ਕਿ ਵਰਿਆਮ ਸੰਧੂ ਤੇ ਕੁਝ ਇੱਕ ਹੋਰ ਲੇਖਕਾਂ ਨੂੰ ਪਰਚੇ ਵਿੱਚ ਨਾ ਛਾਪਣਾਂ,ਫੇਰ ਤੁਹਾਨੂੰ ਕੋਈ ਖਤਰਾ ਨਹੀਂ।ਪਰ ਹਾਲਤ ਦੇ ਰੰਗ ਦੇਖੋ ਕਿ ਓਸੇ ਵਰਿਆਮ ਸੰਧੂ ਨਾਲ ਏਨਾ ਪੀਚ ਪੈ ਗਿਆ ਕਿ ਵਰਿਆਮ ਦਾ ਵਰਿਆਮ ਸਿੰਘ ਸੰਧੂ ਅੰਕ ਪ੍ਰਕਾਸ਼ਤ ਕਰ ਕੇ ਉਸ ਨੂੰ ਸਨਮਾਨਿਤ ਕਰਨਾ ਪਿਆ।ਪਤਾ ਨਹੀ ਸਾਡੇ ਦੋਹਾਂ ਵਿੱਚੋਂ ਕੀਹਦੇ ਪਿਆਰ ਦੀ ਜਿੱਤ ਸੀ।ਜਿੱਥੇ ਇੱਕ ਵਰਿਆਮ ਹੋਵੇ ਦੂਜੇ ਵਰਿਆਮ ਦੀ ਹਾਜਰੀ ਹੋਣੀ ਲੋਕ ਲਾਜ਼ਮੀ ਸਮਝਦੇ ਸਨ।

ਜਿਵੇਂ ਜਗਦੀਸ਼ ਸਿੰਘ ਦੀ ਸਖਸ਼ੀਅਤ ਵਿੱਚ ਸਹਿਜ ਅਤੇ ਸੰਤੁਲਨ ਸੀ ਇੰਝ ਹੀ ਉਸ ਦੇ ਪਰਚੇ ਦੀ ਸਖਸ਼ੀਅਤ ਹੈ।ਉਹ ਨਾਮਧਾਰੀ ਜੀਵਨ ਜਾਚ ਤੇ ਇਤਿਹਾਸ ਦੇ ਨਾਲ ਨਾਲ ਪੰਜਾਬੀ ਸਾਹਿਤ ਵਿੱਚ ਇੱਕ ਸੰਤੁਲਨ ਬਣਾ ਕੇ ਰੱਖਦਾ ਸੀ।ਉਸ ਨੇ ਨਾਮਧਾਰੀ ਭਾਈਚਾਰੇ ਨੂੰ ਸਾਹਿਤ ਪੜਨ ਦੀ ਆਦਤ ਪਾਈ ਅਤੇ ਬਹੁਤ ਸਾਰੇ ਲੇਖਕਾਂ ਨੂੰ ਨਾਮਧਾਰੀ ਜੀਵਨ ਜਾਚ ਦੇ ਨੇੜੇ ਕਰਨ ਦਾ ਉੱਦਮ ਤੇ ਉਪਰਾਲਾ ਕੀਤਾ।ਮੈਂ ਮੰਨਦਾ ਹਾਂ ਕਿ ਮੈਂ ਜਗਦੀਸ਼ ਸਿੰਘ ਤੇ ਉਸਦੇ ਪਰਚੇ ਰਾਹੀਂ ਹੀ ਨਾਮਧਾਰੀ ਇਤਿਹਾਸ ਤੇ ਜੀਵਨ ਜਾਚ ਤੋਂ ਵਾਕਫ ਹੋਇਆ ਹਾਂ।ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰ ਸਕਿਆ ਸਾਂ ਅਤੇ ਉਹਨਾਂ ਦੀ ਸਤਰੰਗੀ ਸਖਸ਼ੀਅਤ ਦੀ ਮਹਿਕ ਮਾਣ ਸਕਿਆ। ਮੇਰੇ ਵਾਂਗ ਹੋਰ ਅਨੇਕਾਂ ਅਜਿਹੇ ਵਡਭਾਗੇ ਹੋਣਗੇ ਜਿਨ੍ਹਾਂ ਦਾ ਵਚੋਲਾ ਜਗਦੀਸ਼ ਸਿੰਘ ਬਣਿਆ ਹੋਵੇਗਾ।

ਆਮ ਤੌਰ ਤੇ ਧਾਰਮਿਕ ਵਿਅਕਤੀਆਂ ਨੂੰ 'ਗੁਰੂ ਵਾਲੇ' ਤੇ 'ਗੁਰੂ ਵਰਗੇ' ਬਣਨ ਦੀ ਪ੍ਰੇਰਨਾ ਦਿੱਤੀ ਜਾਂਦੀ ਹੈ ਤਾਂ ਕਿ ਉਹ ਆਤਮਿਕ ਸ਼ੁੱਧੀ ਦੀ ਸਿਖਰ ਨੂੰ ਪਾ ਸਕਣ।ਮੈਂ ਕਦੀਂ ਜਗਦੀਸ਼ ਸਿੰਘ ਬਾਰੇ ਲਿਖਿਆ ਸੀ ਕਿ ਜਗਦੀਸ਼ ਸਿੰਘ ਏਨਾ ਚੰਗਾ ਹੈ ਕਿ ਜੇ ਅਸੀਂ ਗੁਰੂ ਵਰਗੇ ਨਹੀਂ ਬਣ ਸਕਦੇ ਤਾਂ ਜਗਦੀਸ਼ ਸਿੰਘ ਵਰਗੇ ਹੀ ਬਣ ਜਾਈਏ ਤਾਂ ਵੀ ਬਹੁਤ ਵੱਡੀ ਗੱਲ ਹੈ ਤੇ ਇਹ ਗੱਲ ਝੂਠੀ ਤੇ ਵਧਾਈ ਚੜ੍ਹਾਈ ਵੀ ਨਹੀਂ ਹੈ।

ਪ੍ਰਕਾਸ਼ਕ : **ਵਿਸ਼ਵ ਨਾਮਧਾਰੀ ਸੰਗਤ (ਰਜਿ:)**, ਸ੍ਰੀ ਭੈਣੀ ਸਾਹਿਬ

ਸੰਕਲਨ ਕਰਤਾ : ਹਰਪਾਲ ਸਿੰਘ ਸੇਵਕ, ਸੁਖਵਿੰਦਰ ਸਿੰਘ ਲਾਇਲ

Designed & Printed By : SJS GRAPHICS-+9199155-07275